# ਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ਵ ਨੂੰ ਦੇਣ

**ਹਰਸਿਮਰਨਜੀਤ ਕੌਰ**
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਨਾ ਹੀ ਸਿਰਫ. ਪੰਜਾਬ ਦੇ ਇਤਿਹਾਸ ਵਿਚ ਜਾਂ ਕੇਵਲ ਏਸ਼ੀਆਂ ਦੇ ਇਤਿਹਾਸ ਵਿਚ ਸਗੋਂ ਵਿਸ਼ਵ ਭਰ ਦੇ ਇਤਿਹਾਸ ਵਿਚ ਗੁਰੂ ਗੋਬਿੰਦ ਸਿੰਘ ਇਕ ਐਸੇ ਨੇਤਾ ਸਨ ਜਿਨ੍ਹਾਂ ਨੇ ਆਪਣੇ ਕਾਰਨਾਮਿਆਂ ਅਤੇ ਪਰਾਪਤੀਆਂ ਨਾਲ ਆਪਣੇ ਸਮੇਂ ਦੇ ਮੁਹਾਣਾ ਨੂੰ ਪੁੱਠਿਆ ਮੋੜ ਦਿੱਤਾ ਸੀ। ਸਮੇਂ ਦੇ ਮੁਹਾਣਾ ਦੇ ਰੁੱਖ ਮੋੜਨ ਨਾਲ ਹੀ ਇਤਿਹਾਸ ਸਿਰਜੇ ਜਾਂਦੇ ਨੇ। ਗੁਰੂ ਗੋਬਿੰਦ ਸਿੰਘ ਜੀ ਦੀ ਸਭ ਤੋਂ ਵੱਡੀ ਦੇਣ ਖਾਲਸੇ ਦੀ ਸਾਜਨਾ ਸੀ। ਖ.ਾਲਸੇ ਦੀ ਸਾਜਨਾ ਹੀ ਇਤਿਹਾਸ ਦੀ ਇਕ ਐਸੀ ਘਟਨਾ ਸੀ ਜਿਸ ਨੇ ਏਸ਼ੀਆਂ ਦਾ ਨਕਸ਼ਾ ਹੀ ਬਦਲ ਦਿੱਤਾ ਸੀ। ਅੱਠਵੀਂ-ਨੌਵੀ ਸਦੀ ਈਸਵੀ ਤੋਂ ਭਾਰਤ, ਇਰਾਨ ਅਤੇ ਅਫ.ਗਾਨਿਸਤਾਨ ਦੇ ਲੁਟੇਰਿਆਂ ਦਾ ਸਿ.ਕਾਰ ਬਣਿਆ ਆ ਰਿਹਾ ਸੀ ਪਰ ਖਾਲਸੇ ਨੇ ਨਾ ਹੀ ਸਿਰਫ ਇਹ ਲੁੱਟਾਂ ਬੰਦ ਕੀਤੀਆਂ ਸਨ ਸਗੋਂ ਉਲਟਾ ਉਨ੍ਹਾਂ ਮੁਲਕਾਂ ਉਪਰ ਆਪਣੀਆਂ ਮੁਹਿੰਮਾਂ ਵੀ ਭੇਜੀਆਂ ਸਨ।

ਖਾਲਸਾ ਪਹਿਲੀ ਵਿਸਾਖ, ਸੰਮਤ 1756 ਬਿ. ਮੁਤਾਬਿਕ 29 ਮਾਰਚ, 1699 ਨੂੰ ਸਾਜਿਆ ਗਿਆ ਸੀ। ਇਸ ਇਕੋ ਦਿਨ ਵਿਚ 23● ਸਾਲਾਂ ਤੋਂ ਸਥਾਪਤ ਹੋਏ ਚਲੇ ਆ ਰਹੇ ਸਿੱਖ ਸਮਾਜ ਨੂੰ ਖਾਲਸਾ ਭਾਈਚਾਰੇ ਵਿਚ ਬਦਲ ਦਿੱਤਾ ਗਿਆ ਸੀ। ਖਾਲਸੇ ਦੀ ਸਾਜਨਾ ਦਾ ਆਧੁਨਿਕ ਬੋਲੀ ਵਿਚ ਭਾਵ ਸਿੱਖ ਸਮਾਜ ਦੀ ਸੁਤੰਤਰਤਾ ਦਾ ਐਲਾਨਨਾਮਾ ਸੀ। ਖਾਲਸੇ ਦੀ ਸਾਜਨਾ ਕਰਕੇ, ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਸਮਾਜ ਨੂੰ ਇਕ ਜ.ਾਬਤੇਦਾਰ ਜੀਵਨ ਵਿਚ ਪਰੋ ਦਿੱਤਾ ਸੀ। ਇਹ ਜ਼ਾਬਤਾ ਸੀ 1 ਹਰ ਸਮੇਂ ਪੰਜ ਕਕਾਰਾਂ ਦਾ ਧਾਰਨੀ ਹੋਣਾ, 2. ਪੰਜ ਵੱਡੀਆਂ ਬੁਰਾਈਆਂ ਤੋਂ ਦੂਰ ਰਹਿਣਾ, 3 ਪੰਜ ਬਾਣੀਆਂ ਦਾ ਨਿੱਤਨੇਮ ਕਰਨਾ, 4. ਖਾਲਸਾ ਪੰਥ ਤੋਂ ਇਲਾਵਾ ਹੋਰ ਕਿਸੇ ਵੀ ਦੁਨਿਆਵੀ ਹਾਕਮ ਦੀ ਅਧੀਨਗੀ ਨਾ ਕਬੂਲਣਾ ਅਤੇ 5. ਜਬਰ ਅਤੇ ਜ਼ੁਲਮ ਦੇ ਖਿਲਾਫ਼ ਜੂਝਣਾ। ਪਹਿਲੀਆਂ ਤਿੰਨ ਸ਼ਰਤਾਂ ਖਾਲਸੇ ਨੂੰ ਸਵੈ ਜ਼ਾਬਤੇ ਵਿਚ ਪਰੋਂਦੀਆਂ ਸਨ ਅਤੇ ਪਿਛਲੀਆਂ ਦੇ ਉਸ ਨੂੰ ਸੁਤੰਤਰ ਜੀਵਨ ਜੀਣ ਲਈ ਪਰੇਰਦੀਆਂ ਸਨ।

**ਜ਼ਮੂਹਰੀ ਸਿਧਾਂਤਾਂ ਦੀ ਸਥਾਪਤੀ:**

ਗੁਰੂ ਗੋਬਿੰਦ ਸਿੰਘ ਜੀ ਦੀ ਸਭ ਤੋਂ ਵੱਡੀ ਦੇਣ ਸੀ ਖ਼ਾਲਸੇ ਨੂੰ ਐਸੇ ਜ਼ਮੂਹਰੀ ਸਿਧਾਂਤ ਦੇਣ ਦੀ ਜਿਨ੍ਹਾਂ ਨੂੰ ਆਪਣਾ ਕੇ ਖਾਲਸੇ ਨੇ ਸਮਾਜਿਕ, ਧਾਰਮਿਕ ਅਤੇ ਰਾਜਨੀਤਕ ਖੇਤਰ ਵਿਚ ਵਿਚਰਨਾ ਸੀ। ਇਹ ਜ਼ਮੂਹਰੀ ਸਿਧਾਂਤ ਸਰਬੱਤ ਖ਼ਾਲਸਾ ਅਤੇ ਗੁਰਮਤੇ ਦੀਆਂ ਸੰਸਥਾਵਾਂ ਰਾਹੀਂ ਸਾਹਮਣੇ ਆਏ ਸਨ। ਖ਼ਾਲਸੇ ਦੀ ਸਾਜਨਾ ਕਰਨ ਨਾਲ ਕਿਉਂਕਿ ਸਖਸ਼ੀ ਗੁਰੂ ਦੀ ਸਮਾਪਤੀ ਕਰਕੇ ਸ਼ਬਦ ਗੁਰੂ (ਗੁਰੂ ਗ੍ਰੰਥ ਸਾਹਿਬ) ਦੀ ਸਰਬਉੱਚਤਾ ਸਥਾਪਤ ਕੀਤੀ ਗਈ ਸੀ। ਸ਼ਬਦ ਗੁਰੂ ਦੀ ਆਤਮਿਕ ਗੁਰਿਆਈ ਦੇ ਨਾਲ ਨਾਲ ਪੰਜ ਪਿਆਰਿਆਂ ਦੇ ਰੂਪ ਵਿਚ ਬਹੁ-ਮੁਖੀ ਲੀਡਰਸ਼ਿਪ ਵੀ ਸਥਾਪਤ ਕੀਤੀ ਗਈ ਸੀ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਤੇ ਪੰਜ ਪਿਆਰਿਆਂ ਦੀ ਅਗਵਾਈ ਹੇਠ ਜੁੜੇ ਖਾਲਸੇ ਦਾ ਇਕੱਠ ਜਦੋਂ ਸਰਬਸੰਮਤੀ ਨਾਲ ਫੈਸਲਾ ਕਰਦਾ ਸੀ ਤਾਂ ਇਸ ਤਰ੍ਹਾਂ ਦਾ ਫੈਸਲਾ ਗੁਰੂ ਦਾ ਹੁਕਮ ਹੀ ਮੰਨਿਆ ਜਾਂਦਾ ਸੀ। ਇਸ ਸਮੁੱਚੀ ਕਿਰਿਆ ਵਿਚੋਂ ਸਰਬੱਤ ਖ਼ਾਲਸਾ ਅਤੇ ਗੁਰਮਤੇ ਦੀਆਂ ਸੰਸਥਾਵਾਂ ਪੈਦਾ ਹੋਈਆਂ ਸਨ। ਇਹ ਸੰਸਥਾਵਾਂ ਖ਼ਾਲਸਾਈ ਜ਼ਮੂਹਰੀਅਤ ਦਾ ਪਰਗਟਾਵਾ ਸਨ। ਇਹ ਸਮਾਗਮ ਸ੍ਰੀ ਅਕਾਲ ਤਖਤ ਸਾਹਿਬ ਤੇ ਕੇਂਦਰਿਤ ਹੋ ਗਏ ਸਨ। ਇਸ ਲਈ ਉਕਤ ਦੋ ਸੰਸਥਾਵਾਂ ਦੇ ਨਾਲ ਤੀਜੀ ਸੰਸਥਾ ਸ਼੍ਰੀ ਅਕਾਲ ਤਖ਼ਤ ਸਾਹਿਬ ਵੀ ਜੁੜ ਗਈ ਸੀ। ਆਉਣ ਵਾਲੇ ਸਮਿਆਂ ਦੀ ਅਤੇ ਵਿਸ਼ੇਸ਼ ਰੂਪ ਵਿਚ ਅਠਾਰਵੀਂ ਸਦੀ ਦੀ ਸਮੁੱਚੀ ਸਿੱਖ ਰਾਜਨੀਤੀ ਇਨ੍ਹਾਂ ਤਿੰਨ ਸੰਸਥਾਵਾਂ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ ਅਤੇ ਗੁਰਮਤਾ ਦੇ ਦੁਆਲੇ ਹੀ ਕੇਂਦਰਿਤ ਰਹੀ ਸੀ। ਸਰਬੱਤ ਖਾਲਸਾ, ਖਾਲਸੇ ਦੀ ਪਾਰਲੀਮੈਂਟ ਦਾ ਰੂਪ ਸੀ। ਅਕਾਲ ਤਖ਼ਤ ਸਾਹਿਬ, ਸਰਬਉੱਚ ਅਦਾਲਤ ਦਾ ਅਤੇ ਗੁਰਮਤਾ, ਖਾਲਸਾਈ ਹੁਕਮ ਸੀ। ਗੋਕਲ ਚੰਦ ਨਾਰੰਗ ਲਿਖਦਾ ਹੈ। ਉਹ (ਗੁਰੂ ਗੋਬਿੰਦ ਸਿੰਘ) ਪਹਿਲੇ ਭਾਰਤੀ ਸਨ ਜਿਨ੍ਹਾਂ ਨੇ ਲੋਕ ਰਾਜੀ ਨੀਯਮ ਸਿਖਾਏ, ਆਪਣੇ ਪੈਰੋਕਾਰਾਂ ਨੂੰ ਭਰਾਵਾਂ ਵਾਂਗ ਰਹਿਣ ਦਾ ਪਾਠ ਪੜ੍ਹਾਇਆ ਅਤੇ ਗੁਰਮਤੇ ਅਨੁਸਾਰ ਅਮਲ ਕਰਨ ਦਾ ਸਬਕ ਸਿਖਾਇਆ।

**ਦਬੇ-ਕੁਚਲੇ ਲੋਕਾਂ ਨੂੰ ਆਪਣੀ ਤਾਕਤ ਦਾ ਅਹਿਸਾਸ ਕਰਵਾ ਦਿੱਤਾ ਸੀ**

ਗੁਰੂ ਜੀ ਦੀ ਇਹ ਵੀ ਇਕ ਬਹੁਤ ਵੱਡੀ ਦੇਣ ਸੀ ਕਿ ਉਨ੍ਹਾਂ ਨੇ ਖਾਲਸਾ ਭਾਈਚਾਰੇ ਵਿਚੋਂ ਜਾਤ ਪਾਤ ਦਾ ਉੱਕਾ ਹੀ ਖ਼ਤਮਾ ਕਰਕੇ ਭਾਰਤ ਦੇ ਕਰੋੜਾਂ ਐਸੇ ਦਬੇ-ਕੁਚਲੇ ਲੋਕਾਂ ਲਈ ਸਤੁੰਤਰ ਜੀਵਨ ਜੀਣ ਦਾ ਰਾਹ ਖੋਲ੍ਹ ਦਿੱਤਾ ਸੀ ਜਿਹੜੇ

ਜਾਤ-ਪਾਤ ਦੇ ਬੰਧਨਾ ਵਿਚ ਜਕੜੇ ਹੋਏ ਸਦੀਆਂ ਤੋਂ ਬ੍ਰਾਹਮਣਵਾਦ ਦੀ ਗੁਲਾਮੀ ਭੋਗਦੇ ਆ ਰਹੇ ਸਨ। ਕਨਿੰਘਮ ਲਿਖਦਾ ਹੈ ਕਿ ਸਿੱਖਾਂ ਦੇ ਆਖਰੀ ਗੁਰੂ ਨੇ ਦੱਬੇ-ਕੁੱਚਲੇ ਲੋਕਾਂ ਦੀਆਂ ਕੁਚਲ ਦਿੱਤੀਆਂ ਗਈਆਂ ਤਾਕਤਾਂ ਨੂੰ ਬੜੇ ਹੀ ਪ੍ਰਭਾਵਸ਼ਾਲੀ ਢੰਗ ਨਾਲ ਜਗਾ ਦਿੱਤਾ ਸੀ। ਉਨ੍ਹਾਂ ਦੀਆਂ ਇਛਾਵਾਂ ਨੂੰ ਸਮਾਜਕ ਸੁਤੰਤਰਤਾ ਅਤੇ ਰਾਸ਼ਟਰੀ ਪਰਭੁੱਸਤਾ ਨੂੰ ਹਾਸਲ ਕਰਨ ਦੇ ਉਦੇਸ਼ ਨਾਲ ਭਰ ਦਿੱਤਾ ਸੀ। ਇਉਂ ਗੁਰੂ ਜੀ ਨੇ ਆਪਣੇ ਆਪ ਨੂੰ ਅਜਿਹੇ ਅਣਗਿਣਤ ਗਰੀਬ ਲੋਕਾਂ ਦੇ ਜ਼ਜ਼ਬਿਆਂ ਦਾ ਮਾਲਿਕ ਵੀ ਬਣਾ ਲਿਆ ਸੀ। ਖਾਲਸਾ ਬਣੇ ਵਿਅਕਤੀਆਂ ਨੂੰ ਇਹ ਵਿਸ਼ਵਾਸ ਵੀ ਕਰਵਾ ਦਿੱਤਾ ਗਿਆ ਸੀ ਕਿ ਉਹ ਅਕਾਲ ਪੁਰਖ ਦੀ ਲਾਡਲੀ ਫੌਜ ਹਨ। ਵਿਸ਼ਵ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ ਜਦੋਂ ਆਮ ਆਦਮੀ ਦੇ ਬੁਨਿਆਦੀ ਅਧਿਕਾਰਾਂ ਦੀ ਗੱਲ ਕੀਤੀ ਗਈ ਸੀ।

**ਚੜ੍ਹਦੀ ਕਲਾ ਵਾਲੀ ਸ਼ਬਦਾਵਲੀ ਦੇਣਾ:**

ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸੇ ਦੀ ਸਾਜਨਾ ਦੇ ਨਾਲ ਹੀ, ਰੋਜ਼ਾਨਾ ਦੀ ਬੋਲ-ਚਾਲ ਵਿਚ ਕੁਝ ਐਸੇ ਸ਼ਬਦਾਂ ਨੂੰ ਪਰਚੱਲਤ ਕੀਤਾ ਗਿਆ ਸੀ ਜਿਹੜੇ ਨਿਰੋਲ ਚੜ੍ਹਦੀ ਕਲਾ ਦਾ ਸੰਦੇਸ਼ ਦੇਣ ਵਾਲੇ ਸਨ। ਮਿਸਾਲ ਵਜੋਂ ਇਹ ਸ਼ਬਦ ਫਤਹਿ, ਖਾਲਸਾ, ਜੈਕਾਰਾ, ਸਤਿ ਸ੍ਰੀ ਅਕਾਲ, ਦੇਗ ਤੇਗ ਫਤਹਿ, ਪੰਥ ਕੀ ਜੀਤ, ਸਰਬੱਤ ਦਾ ਭਲਾ, ਧਰਮ-ਯੁੱਧ, ਖੜਗ, ਦਸਤਾਰ, ਮੁਛਹਿਰੇ, ਦਾਹੜਾ, ਕਛਹਿਰਾ, ਸਵਾ ਜੰਗ, ਇਕ ਲਈ ਸਵਾ ਲੱਖ, ਮੌਤ ਨੂੰ ਚੜ੍ਹਾਈ ਕਰਨਾ ਕਹਿਣਾ ਆਦਿ ਨਵਾਂ ਜੋਸ਼ ਭਰਨ ਵਾਲੇ ਅਤੇ ਚੜ੍ਹਦੀ ਕਲਾ ਦਾ ਸੰਦੇਸ਼ ਦੇਣ ਵਾਲੇ ਸ਼ਬਦ ਹਨ। ਇਹ ਨਿਰੋਲ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਹੈ। ਬਾਹਰੀ ਤੌਰ ਤੇ ਦੇਖਿਆਂ ਇਹ ਸ਼ਬਦ ਅਰਬੀ-ਫਾਰਸੀ ਦੇ ਲਗਦੇ ਹਨ ਪਰ ਅਰਬੀ ਫਾਰਸੀ ਵਿਚ ਇਨ੍ਹਾਂ ਸ਼ਬਦਾਂ ਦੀ ਉੱਕਾ ਹੀ ਕਿਸੇ ਤਰ੍ਹਾਂ ਦੀ ਵਰਤੋਂ ਨਹੀਂ ਹੁੰਦੀ ਸੀ ਪਰ ਅੱਜ ਇਹ ਸ਼ਬਦ ਵੀ ਪੰਜਾਬੀ ਸੱਭਿਆਚਾਰ ਵਿਚ ਐਸੀ ਤਰ੍ਹਾਂ ਘੁਲ-ਮਿਲ ਗਏ ਹਨ ਜਿਵੇਂ ਕਿ ਇਹ ਪੰਜਾਬੀ ਬੋਲੀ ਦੇ ਹੀ ਸ਼ਬਦ ਹੋਣ। ਇਸ ਦੇ ਨਾਲ ਹੀ ਖਾਲਸੇ ਦਾ ਨੀਲੇ ਰੰਗ ਦਾ ਲਿਬਾਸ ਆਪਣੇ ਆਪ ਵਿਚ ਜੰਗਜੂ-ਭਾਵਨਾ ਪੈਦਾ ਕਰਦਾ ਸੀ। ਨੀਲੇ ਲਿਬਾਸ ਵਿਚ ਪੂਰਨ ਸ਼ਸ਼ਤਰਧਾਰੀ ਹੋਇਆ ਖਾਲਸਾ ਜਦੋਂ ਘੋੜ-ਸੁਆਰ ਹੋ ਕੇ ਵਿਚਰਦਾ ਸੀ ਤਾਂ ਉਸ ਦਾ ਇਕ ਮਹਾਨ ਯੋਧੇ ਜੈਸਾ ਪਰਭਾਵ ਪੈਂਦਾ ਸੀ। ਅਸਲ ਵਿਚ ਖਾਲਸਾ ਸ਼ੇਰ ਜੈਸੇ ਬੁਲੰਦ ਹੋਸਲੇ ਵਾਲਾ ਹੀ ਇਕ ਵਿਅਕਤੀ ਸਿਰਜਿਆ ਗਿਆ ਸੀ ਜਿਸ ਦਾ ਨਾਂ ਵੀ ਸਿੰਘ (ਸ਼ੇਰ ਦਾ ਪਰਤੀਕ) ਸੀ, ਜਿਸ ਦਾ ਲਿਬਾਸ ਵੀ ਯੋਧਿਆ ਵਾਲਾ ਸੀ ਅਤੇ ਜਿਸ ਦੀ ਨਿਤ ਦੀ ਬੋਲਚਾਲ ਵੀ ਜੰਗਜੂ ਸੀ। ਗੁਰੂ ਗੋਬਿੰਦ ਸਿੰਘ ਨੇ ਯੋਧੇ ਵਾਲੇ ਇਹ ਗੁਣ ਇਕ ਸੰਤ ਵਿਚ ਭਰੇ ਸਨ। ਸੰਤ (ਸਿੱਖ) ਸੰਤ ਸੀ, ਭਗਤ ਸੀ ਅਤੇ ਨਾਮ ਸਿਮਰਨ ਵਾਲਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਿੱਖ ਨੂੰ ਸ਼ਸ਼ਤਰਧਾਰੀ ਬਣਾ ਕੇ ਸਿਪਾਹੀ ਬਣਾ ਦਿੱਤਾ ਸੀ। ਖਾਲਸਾ ਸੰਤ-ਸਿਪਾਹੀ ਸੀ। ਇਹ ਭਗਤ ਵੀ ਸੀ ਅਤੇ ਯੋਧਾ ਵੀ ਸੀ। ਖਾਲਸੇ ਦਾ ਅਰਥ ਹੀ ਇਕ ਸੁਤੰਤਰ ਮਨੁੱਖ ਤੋਂ ਹੈ। ਜਿਥੇ ਸਾਰੀ ਕੌਮ ਹੀ ਖਾਲਸਿਆਂ ਦੀ ਬਣਾ ਦਿੱਤੀ ਗਈ ਹੋਵੇ ਉੱਥੇ ਸੁਤੰਤਰਤਾ ਅਤੇ ਗੁਲਾਮੀ ਨਾਲ ਸਮਝੌਤਾ ਨਹੀਂ ਹੋ ਸਕਦਾ ਸੀ। ਖਾਲਸੇ ਨੇ ਜਾਂ ਤਾ ਸੁਤੰਤਰਤਾ ਸੰਗਰਾਮ ਦੇ ਮੈਦਾਨ ਵਿਚ ਜੁਝਣਾ ਸੀ ਤੇ ਜਾਂ ਫਿਰ ਸੁਤੰਤਰ ਰਾਜ ਕਰਨਾ ਸੀ। ਖ਼ਾਲਸੇ ਦੀ ਸਾਜਨਾ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੱਕ ਖਾਲਸੇ ਨੇ ਲਗਾਤਾਰ ਸੁਤੰਤਰਤਾ ਸੰਗਰਾਮ ਜਾਰੀ ਰੱਖਿਆ ਸੀ ਅਤੇ ਗੁਲਾਮੀ ਨਾਲ ਸਮਝੌਤਾ ਨਹੀਂ ਕੀਤਾ ਸੀ। ਇਸ ਤਰ੍ਹਾਂ ਦੱਬੇ-ਕੁਚਲੇ ਲੋਕਾਂ ਨੂੰ ਸੁਤੰਤਰ ਹੋਣ ਦਾ ਜੋ ਹੋਕਾ ਅਤੇ ਨਾਹਰਾ ਦਿੱਤਾ ਗਿਆ ਸੀ ਉਹ ਵਿਸ਼ਵ ਦੇ ਇਤਿਹਾਸ ਵਿਚ ਪਹਿਲੀ ਵਾਰ ਸੀ। ਸਭ ਤੋਂ ਵੱਡੀ ਗੱਲ ਇਹ ਸੀ ਕਿ ਗੁਰੂ ਜੀ ਦਾ ਇਹ ਸੰਦੇਸ਼ ਕਿਸੇ ਇਕ ਵਰਗ, ਦੇਸ਼, ਜਾਂ ਕੌਮ ਤਕ ਹੀ ਸੀਮਤ ਨਹੀਂ ਸੀ ਸਗੋਂ ਸਮੁੱਚੇ ਵਿਸ਼ਵ ਦੇ ਵਿਅਕਤੀ ਲਈ ਸੀ।

ਅਸਲ ਵਿਚ ਸਿੱਖ ਧਰਮ ਦਾ ਸੰਘਰਸ਼ ਮੁਗਲ ਸਾਮਰਾਜ ਦੀ ਸਥਾਪਨਾ ਦੇ ਨਾਲ ਹੀ ਸ਼ੁਰੂ ਹੋਇਆ ਸੀ। ਮੁਗਲ ਹਮਲਾਵਰ ਸਨ ਅਤੇ ਉਨ੍ਹਾਂ ਨੇ ਹਿੰਦੁਸਤਾਨ ਨੂੰ ਤਾਕਤ ਦੇ ਜ਼ੋਰ ਨਾਲ ਹੀ ਗੁਲਾਮ ਬਣਾਇਆ ਹੋਇਆ ਸੀ। ਇਉਂ ਇਹ ਸਾਮਰਾਜ ਸਾਡੇ ਲਈ ਜ਼ੁਲਮ ਅਤੇ ਜ਼ਬਰ ਦਾ ਪਰਤੀਕ ਸੀ। ਗੁਰੂ ਨਾਨਕ ਦੇਵ ਜੀ ਦੇ ਰਾਗ ਆਸਾ ਵਿਚਲੇ ਇਹ ਸ਼ਬਦ ਇਸੇ ਹੀ ਗੱਲ ਦੀ ਹਾਮੀ ਭਰਦੇ ਹਨ:

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ।।
ਆਪੈ ਦੋਸੁ ਨਾ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ।।

ਗੁਰੂ ਨਾਨਕ ਦੇਵ ਜੀ ਨੇ ਸਮਾਜਿਕ ਅਤੇ ਧਾਰਮਿਕ ਲੁਟੇਰਿਆਂ ਦੇ ਨਾਲ ਨਾਲ ਇਨ੍ਹਾਂ ਹਮਲਾਵਰਾਂ ਦੇ ਖਿਲਾਫ ਵੀ ਜਿਹਾਦ ਛੇੜਿਆ ਸੀ। ਇਹ ਹੀ ਨਹੀਂ ਗੁਰੂ ਜੀ ਨੇ ਹਿੰਦੁਸਤਾਨ ਦੇ ਉਨ੍ਹਾਂ ਲੋਧੀ ਹੁਕਮਰਾਨਾ ਦੇ ਖਿਲਾਫ ਬੋਲਣ ਦਾ ਵੀ ਝੰਡਾ ਚੁੱਕਿਆ ਸੀ ਜਿਹੜੇ ਮੁਗਲ ਹਮਲਾਵਰਾਂ ਦੇ ਖਿਲਾਫ ਦੇਸ਼ ਦੀ ਰੱਖਿਆ ਕਰਨ ਵਿਚ ਅਸਫਲ ਰਹੇ ਸਨ। ਗੁਰੂ ਜੀ ਦਾ ਕਹਿਣਾ

ਸੀ ਇਸ ਰਤਨਾਂ ਵਰਗੇ ਦੇਸ਼ ਨੂੰ ਇੰਨ੍ਹਾਂ ਕੁੱਤੇ ਹੁਕਮਰਾਨਾਂ (ਲੋਧੀਆਂ) ਨੇ ਵਿਗਾੜ ਦਿੱਤਾ ਹੈ। ਇਨ੍ਹਾਂ ਦੇ ਮਰਨ ਬਾਅਦ ਕਿਸੇ ਨੇ ਵੀ ਇਨਾ ਦੀ ਸਾਰ ਨਹੀਂ ਲੈਣੀ।

ਰਤਨ ਵਿਗਾੜ ਵਿਗੋਏ ਕੁਤੀਂ ਮੁਇਆ ਸਾਰ ਨਾ ਕਾਈ।।

ਭਾਵੇਂ ਗੁਰੂ ਨਾਨਕ ਦਾ ਸੰਘਰਸ਼ ਸ਼ਾਂਤਮਈ ਸੀ ਅਤੇ ਉਨ੍ਹਾਂ ਦੇ ਉੱਤਰ ਅਧਿਕਾਰੀਆਂ ਨੇ ਵੀ ਸ਼ਾਂਤੀ ਅਤੇ ਪਿਆਰ ਦਾ ਸੁਨੇਹਾ ਹੀ ਦਿੱਤਾ ਸੀ ਪਰ ਲੋੜ ਪੈਣ ਤੇ ਇਹ ਸੰਘਰਸ਼ ਹਥਿਆਰਬੰਦ ਰੂਪ ਵੀ ਧਾਰਨ ਕਰਦਾ ਰਿਹਾ ਸੀ ਜਿਵੇਂ ਕਿ ਗੁਰੂ ਹਰਗੋਬਿੰਦ ਸਾਹਿਬ ਦੀਆਂ ਲੜਾਈਆਂ ਸਨ। ਲੇਕਿਨ ਸਿੱਖ ਲਹਿਰ ਅਧਿਆਤਮਕ ਰੂਪ ਵਿਚ ਲਪੇਟੀ ਹੋਈ ਮੁਗਲ ਸਾਮਰਾਜ ਦੇ ਖਿਲਾਫ਼ ਇਕ ਸੰਘਰਸ਼ ਸੀ। ਇਹ ਇਕ ਇਤਿਹਾਸਕ ਤੱਥ ਹੈ ਕਿ ਪੰਜਾਬ ਵਿਚੋਂ ਮੁਗਲ ਸਾਮਰਾਜ ਦਾ ਖਾਤਮਾ ਗੁਰੂ ਨਾਨਕ ਦੇਵ ਜੀ ਦੇ ਸ਼ੁਰੂ ਕੀਤੇ ਹੋਏ ਸੰਘਰਸ਼ ਦੇ ਪੈਰੋਕਾਰਾਂ (ਸਿੰਘਾਂ) ਨੇ ਹੀ ਕੀਤਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਛੋਕੜ ਦੇ 239 ਸਾਲਾਂ ਦੇ ਸਮੁੱਚੇ ਵਿਕਾਸ ਨੂੰ ਪਰਪੱਕ ਜ਼ਾਬਤੇ ਵਿਚ ਪਰੋਣ ਲਈ ਖ਼ਾਲਸੇ ਦੀ ਸਾਜਨਾ ਕੀਤੀ ਸੀ ਖ਼ਾਲਸੇ ਦੀ ਸਾਜਨਾ ਨਾਲ ਚੱਲ ਰਹੇ ਸੰਘਰਸ਼ ਨੂੰ ਕੁੱਝ ਪੱਕੇ ਦਿਸ਼ਾ-ਨਿਰਦੇਸ਼ ਪਰਦਾਨ ਕੀਤੇ ਗਏ ਸਨ। ਇਹ ਦਿਸ਼ਾ-ਨਿਰਦੇਸ਼ ਐਸੇ ਸਨ ਜਿਨ੍ਹਾਂ ਨੇ ਖ਼ਾਲਸਾ ਭਾਈਚਾਰੇ ਨੂੰ ਸਹੀ ਮਾਰਗ ਤੋਂ ਭਟਕਣ ਤੋਂ ਬਚਾਉਣਾ ਸੀ। ਜਿਵੇਂ ਕਿ ਖਾਲਸੇ ਨੂੰ ਹਰ ਕਿਸਮ ਦੇ ਨਸ਼ਿਆਂ ਤੋਂ ਸਖ਼ਤੀ ਨਾਲ ਵਰਜਿਆ ਗਿਆ ਸੀ। ਖ਼ਾਲਸੇ ਨੂ ਰੋਮਾਂ ਦੇ ਕੱਟਣ ਤੋਂ ਵਰਜਿਆ ਗਿਆ ਸੀ। ਖ਼ਾਲਸੇ ਨੂੰ ਹੁਕਮ ਸੀ ਕਿ ਹਰ ਸਥਿਤੀ ਵਿਚ ਵਾਹਿਗੁਰੂ ਦਾ ਹੁਕਮ ਸਮਝ ਕੇ ਸਥਿਰ ਰਹਿਣਾ ਹੈ ਅਤੇ ਨਿੱਤਨੇਮ ਕਰਨਾ ਹੈ। ਇਹ ਨਿਰਦੇਸ਼ ਇਤਨੇ ਸਖਤ ਸਨ ਕਿ ਇਨ੍ਹਾਂ ਦੀ ਉਲੰਘਣਾ ਕਰਨ ਵਾਲਾ ਵਿਅਕਤੀ ਖ਼ਾਲਸਾ ਨਹੀਂ ਰਹਿੰਦਾ ਸੀ। ਸੰਘਰਸ਼ ਵਿਚ ਕਈ ਵਾਰ ਉਤਾਰ-ਚੜਾਅ ਆਉਂਦੇ ਹਨ। ਉਤਰਾਵਾਂ ਵੇਲੇ ਮਨ ਢਹਿੰਦੀ ਕਲਾ ਵਿਚ ਨਾ ਜਾਵੇ ਅਤੇ ਚੜਾਈਆਂ ਵੇਲੇ ਖਾਲਸਾ ਦੁਸ਼ਮਣ ਤੋਂ ਬਦਲਾ ਲੈਣ ਖਾਤਰ ਦੁਸ਼ਮਣ ਦੀਆਂ ਔਰਤ ਦੀ ਇੱਜ਼ਤ ਨੂੰ ਹੱਥ ਨਾ ਪਾ ਬੈਠੇ ਉਕਤ, ਖਾਲਸਈ ਨਿਰਦੇਸ਼ ਇਨ੍ਹਾਂ ਗੱਲਾਂ ਤੋਂ ਰੋਕਣ ਲਈ ਹੀ ਲਾਗੂ ਕੀਤੇ ਗਏ ਸਨ।

ਖ਼ਾਲਸੇ ਨੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਨਿਰਧਾਰਤ ਕੀਤੀ ਗਈ ਖਾਲਸਾ ਰਹਿਤ ਮਰਯਾਦਾ ਨੂੰ ਇਤਨੀ ਪਰਪੱਕਤਾ ਅਤੇ ਦਰਿੜ੍ਹਤਾ ਨਾਲ ਅਪਣਾਇਆ ਸੀ ਕਿ ਖ਼ਾਲਸਾ ਆਪਣੀ ਜਾਨ ਤਾਂ ਵਾਰ ਸਕਦਾ ਸੀ ਪਰ ਆਪਣੀ ਰਹਿਤ ਨੂੰ ਨਹੀਂ ਛੱਡ ਸਕਦਾ ਸੀ। ਖ਼ਾਲਸੇ ਦੀ ਰੋਜ਼ਾਨਾ ਦੀ ਅਰਦਾਸ ਵਿਚਲੇ ਇਹ ਸ਼ਬਦ ਕਿ ਖ਼ਾਲਸੇ ਦਾ ਸਿੱਖੀ ਸਦਕ ਕੇਸਾਂ-ਸੁਆਸਾਂ ਨਾਲ ਨਿਭੇ ਇਸੇ ਹੀ ਦਰਿੜ੍ਹਤਾ ਅਤੇ ਪਰਪੱਕਤਾ ਨੂੰ ਦਰਸਾਉਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਅ ਜਾਣ ਬਾਅਦ, ਖਾਲਸੇ ਨੇ ਜੋ ਵੀ ਸੰਘਰਸ਼ ਲੜਿਆ ਸੀ ਉਸ ਵਿਚ ਉਹ ਆਪਣੇ ਗੁਰੂ ਨੂੰ ਹਮੇਸ਼ਾ ਆਪਣੇ ਅੰਗ ਸੰਗ ਮੰਨ ਕੇ ਚਲਦਾ ਸੀ। ਗੁਰੂ ਜੀ ਤੋਂ ਪਿੱਛੋਂ ਖ਼ਾਲਸੇ ਦੀ ਅਗਵਾਈ ਹੇਠ ਖ਼ਾਲਸੇ ਨੇ ਐਸਾ ਹਥਿਆਰਬੰਦ ਸੰਘਰਸ਼ ਸ਼ੁਰੂ ਕੀਤਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਚੜ੍ਹਾਈ ਕਰਨ ਤੋਂ ਤਕਰੀਬਨ ਡੇਢ ਕੁ ਸਾਲ ਬਾਅਦ ਹੀ ਖ਼ਾਲਸੇ ਨੇ ਪੰਜਾਬ ਵਿਚ ਆਪਣਾ ਰਾਜ ਸਥਾਪਤ ਕਰ ਲਿਆ ਸੀ। ਕਿਉਂਕਿ ਲੜ ਮਰਨ ਦੀ ਇਹ ਭਾਵਨਾ ਖਾਲਸੇ ਨੇ ਆਪਣੇ ਗੁਰੂ ਸਾਹਿਬਾਨ ਤੋਂ ਲਈ ਸੀ ਇਸ ਲਈ ਖਾਲਸੇ ਨੇ ਆਪਣੀ ਜਿੱਤ ਦਾ ਸੇਹਰਾ ਵੀ ਆਪਣੇ ਗੁਰੂ ਸਾਹਿਬਾਨ ਨੂੰ ਹੀ ਦਿੱਤਾ ਸੀ। ਇਸ ਨੂੰ ਦਰਸਾਉਣ ਲਈ ਖਾਲਸੇ ਨੇ ਆਪਣੀ ਜਿੱਤ ਦਾ ਸੇਹਰਾ ਵੀ ਆਪਣੇ ਗੁਰੂ ਸਾਹਿਬਾਨ ਨੂੰ ਹੀ ਦਿੱਤਾ ਸੀ। ਇਸ ਨੂੰ ਦਰਸਾਉਣ ਲਈ ਖ਼ਾਲਸੇ ਨੇ ਆਪਣੀ ਜਾਰੀ ਕੀਤੀ ਮੋਹਰ ਅਤੇ ਸਿੱਕਿਆ ਤੇ ਇਹ ਸ਼ਬਦ ਉਕਰੇ ਸਨਃ

ਦੇਗ ਓ ਤੇਗ ਓ ਫ਼ਤਹ ਓ ਨੁਸਰਤ ਬੇਦਿਰੰਗ<br>
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਇਸ ਦਾ ਭਾਵ ਹੈ ਕਿ ਖਾਲਸੇ ਨੇ ਜੋ ਫਤਹਿ ਪਰਾਪਤ ਕੀਤੀ ਹੈ ਅਤੇ ਜੋ ਲੰਗਰ ਚਾਲੂ ਕੀਤੇ ਹਨ ਇਹ ਸਭ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਜੀ ਦੀ ਬਖਸ਼ਿਸ਼ ਕਾਰਨ ਹੀ ਪਰਾਪਤ ਹੋਏ ਹਨ। ਭਾਵੇਂ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਸਥਾਪਤ ਹੋਇਆ ਖਾਲਸਾ ਰਾਜ ਥੋੜ੍ਹ-ਚਿਰਾ ਹੀ ਸੀ। ਪਰ ਇਸ ਨੇ ਖਾਲਸੇ ਲਈ ਰਾਜ ਕਰਨ ਦਾ ਮਾਰਗ ਖੋਲ੍ਹ ਦਿੱਤਾ ਸੀ ਅਤੇ ਐਸੀ ਚਿਣਗ ਲਾ ਦਿੱਤੀ ਸੀ ਕਿ ਗੁਲਾਮੀ ਨਾਲ ਸਮਝੌਤਾ ਕਰਨ ਦਾ ਖਿਆਲ ਖਾਲਸੇ ਨੇ ਉਕਾ ਹੀ ਆਪਣੇ ਮਨਾਂ ਵਿਚੋਂ ਕੱਢ ਦਿੱਤਾ ਸੀ। ਬੰਦਾ ਸਿੰਘ ਬਹਾਦਰ ਦੀ ਸ਼ਹਾਦਤ (1716) ਤੋਂ ਬਾਅਦ ਖਾਲਸਾ ਲਗਾਤਾਰ 17-18 ਸਾਲਾਂ ਲਈ ਘਰੋਂ ਬੇਘਰ ਹੋਇਆ ਜ਼ਰੂਰ ਫਿਰਦਾ ਰਿਹਾ ਪਰ ਇਸ ਨੇ ਮੁਗਲ ਸਾਮਰਾਜ ਨਾਲ ਕਦੇ ਵੀ ਸਮਝੌਤਾ ਨਹੀਂ ਕੀਤਾ।

ਆਖਰ ਖਾਲਸੇ ਨੇ ਸ੍ਰੀ ਅਕਾਲ ਤਖ਼ਤ ਸਾਹਿਬ, ਸਰਬੱਤ ਖਾਲਸਾ ਅਤੇ ਗੁਰਮੱਤੇ ਦੀਆਂ ਸੰਸਥਾਵਾਂ ਨਾਲ ਆਪਣੇ ਆਪ ਨੂੰ ਕੇਂਦਰਿਤ ਕੀਤਾ ਅਤੇ ਆਪਣੀ ਸਮੁੱਚੀ ਰਣਨੀਤੀ ਚਲਾਈ। ਵਿਸਾਖੀ, 1748 ਤੱਕ ਖਾਲਸਾ ਇਤਨੀ ਤਾਕਤ ਦਾ ਮਾਲਕ ਬਣ ਗਿਆ ਸੀ ਕਿ ਇਸ ਨੇ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਦਲ ਖਾਲਸਾ ਸਥਾਪਤ ਕਰਨ ਦਾ ਐਲਾਨ

ਕਰਕੇ ਮੁਗਲ ਸਾਮਰਾਜ ਅਤੇ ਅਹਿਮਦ ਸ਼ਾਹ ਅਬਦਾਲੀ ਦੋਹਾਂ ਦੇ ਹੀ ਖਿਲਾਫ ਸੰਘਰਸ਼ ਸ਼ੁਰੂ ਕਰ ਦਿੱਤਾ ਸੀ। ਇਸ ਸਮੇਂ ਦੌਰਾਨ ਪੰਜਾਬ ਵਿਚ ਤਿੰਨ ਤਾਕਤਾਂ ਦਾ ਆਪਸੀ ਭੇੜ ਹੋ ਰਿਹਾ ਸੀ। ਪਹਿਲੀ ਤਾਕਤ ਦਿੱਲੀ ਦਾ ਮੁਗਲ ਸਾਮਰਾਜ ਸੀ। ਦੂਜੀ ਤਾਕਤ ਕਾਬਲ ਤੋਂ ਹਮਲਾਵਰ ਹੋ ਕੇ ਆਉਣ ਵਾਲਾ ਅਹਿਮਦ ਸ਼ਾਹ ਅਬਦਾਲੀ ਸੀ ਅਤੇ ਤੀਜੀ ਤਾਕਤ ਮਹਾਂਰਾਸ਼ਟਰ ਤੇ ਚੱਲੇ ਹੋਏ ਮਰਾਠੇ ਸਨ। ਇਨ੍ਹਾਂ ਤਿੰਨਾਂ ਤਾਕਤਾਂ ਦਾ ਹੀ ਨਿਸ਼ਾਨਾ ਪੰਜਾਬ ਵਿਚ ਵੱਧ ਤੋਂ ਵੱਧ ਧਨ ਬਟੋਰਨ ਦਾ ਸੀ। ਇਸ ਸਮੇਂ ਅਨੁਸਾਰ ਇਨ੍ਹਾਂ ਤਾਕਤਾਂ ਨੇ ਹੀ ਖਾਲਸੇ ਨੂੰ ਆਪਣੇ ਨਾਲ ਰਲਾਉਣ ਦੀ ਕੋਸ਼ਿਸ਼ ਕੀਤੀ ਸੀ ਪਰ ਖਾਲਸਾ ਕਦੇ ਵੀ ਪੰਜਾਬ ਦੀ ਕੀਮਤ ਤੇ ਇਨ੍ਹਾਂ ਨਾਲ ਨਹੀਂ ਰਲਿਆ ਸੀ। ਖਾਲਸੇ ਦਾ ਖੁਲ੍ਹੇਆਮ ਨਿਸ਼ਾਨਾ ਸੀ ਕਿ ਪੰਜਾਬ ਉੱਪਰ ਰਾਜ ਸਿਰਫ ਖਾਲਸਾ ਹੀ ਕਰੇਗਾ। ਇਹ ਗੱਲ ਤਿੰਨੇ ਤਾਕਤਾਂ ਵਿਚੋਂ ਕਿਸੇ ਵੀ ਤਾਕਤ ਨੇ ਨਹੀਂ ਮੰਨੀ ਸੀ। ਇਸੇ ਕਰਕੇ ਖਾਲਸਾ ਇਨ੍ਹਾਂ ਤਿੰਨਾਂ ਤਾਕਤਾਂ ਕੋਲੋਂ ਹੀ ਇਕੋ ਜਿੰਨੀ ਵਿੱਥ ਤੇ ਰਿਹਾ ਸੀ।

ਜਦੋਂ ਅਹਿਮਦ ਸ਼ਾਹ ਅਬਦਾਲੀ ਅਤੇ ਮੁਗਲ ਅਧਿਕਾਰੀ ਇਕ ਦੂਜੇ ਨਾਲ ਜੂਝਦੇ ਸਨ ਤਾਂ ਖਾਲਸਾ ਅਖੀਰ ਵਿਚ ਦੋਹਾਂ ਹੀ ਧਿਰਾਂ ਉਪਰ ਹਮਲਾ ਕਰ ਦਿੰਦਾ ਸੀ। ਅਬਦਾਲੀ ਉਪਰ ਉਸ ਦੇ ਮੁੜ ਕੇ ਜਾਣ ਸਮੇਂ ਅਤੇ ਮੁਗਲ ਅਧਿਕਾਰੀਆਂ ਉਪਰ ਉਨ੍ਹਾਂ ਵਲੋਂ ਅਬਦਾਲੀ ਦੀ ਈਨ ਮੰਨਣ ਪਿੱਛੋਂ ਪੰਜਾਬ ਦਾ ਰਾਜ-ਪਰਬੰਧ ਸਭਾਲਣ ਸਮੇਂ। 1761 ਵਿਚ ਪਾਣੀਪਤ ਦੀ ਤੀਜੀ ਲੜਾਈ ਸਮੇਂ ਜਦੋਂ ਅਬਦਾਲੀ ਅਤੇ ਮਰਾਠਿਆਂ ਵਿਚਕਾਰ ਜ਼ਿੰਦਗੀ ਅਤੇ ਮੌਤ ਦੀ ਲੜਾਈ ਹੋਈ ਸੀ ਤਾਂ ਖਾਲਸਾ ਦੋਹਾਂ ਤੋਂ ਹੀ ਦੂਰ ਖੜ੍ਹਾ ਸੀ। ਜਿਉਂ ਹੀ ਅਬਦਾਲੀ ਮਰਾਠਿਆਂ ਨੂੰ ਹਰਾ ਕੇ ਵਾਪਸ ਮੁੜਿਆ ਜਾ ਰਿਹਾ ਸੀ ਤਾਂ ਖਾਲਸੇ ਨੇ ਹਮਲੇ ਕਰਕੇ ਉਸ ਦਾ ਨੱਕ ਵਿਚ ਦੱਮ ਕਰ ਦਿੱਤਾ ਸੀ। ਮਰਾਠੇ ਵੈਸੇ ਹੀ ਖਤਮ ਹੋ ਗਏ ਸਨ। 1753 ਵਿਚ ਮੀਰ ਮਨੂੰ ਦੀ ਮੌਤ ਨਾਲ ਮੁਗਲ ਪਹਿਲੋਂ ਹੀ ਖਤਮ ਹੋ ਚੁੱਕੇ ਸਨ। ਸਿਰਫ ਅਬਦਾਲੀ ਰਹਿੰਦਾ ਸੀ। ਉਸ ਨੂੰ ਖਾਲਸੇ ਨੇ ਅਕਤੂਬਰ 1762 ਵਿਚ ਅੰਮ੍ਰਿਤਸਰ ਦੇ ਅਸਥਾਨ ਤੇ ਹੋਈ ਗਹਿਗੱਚ ਲੜਾਈ ਵਿਚ ਹਰਾ ਦਿੱਤਾ ਸੀ। ਇਸ ਹਾਰ ਤੋਂ ਬਾਅਦ ਅਬਦਾਲੀ ਆਪਣੀ ਪਹਿਲਾਂ ਵਾਲੀ ਸਥਿਤੀ ਵਿਚ ਆ ਹੀ ਨਹੀਂ ਸਕਿਆ ਸੀ। ਪੰਜਾਬ ਦੇ ਮੈਦਾਨ ਖਾਲਸੇ ਦੀ ਉਡੀਕ ਕਰ ਰਹੇ ਸਨ। 1765 ਵਿਚ ਖਾਲਸਾ ਪੰਜਾਬ ਦਾ ਮਾਲਕ ਬਣ ਗਿਆ ਸੀ। ਖਾਲਸੇ ਨੇ ਇਸ ਵਾਰ ਵੀ ਆਪਣੀ ਹੋਈ ਫਤਹਿ ਨੂੰ ਬੰਦਾ ਸਿੰਘ ਬਹਾਦੁਰ ਵਾਲੀ ਮੋਹਰ ਨੂੰ ਅਪਣਾ ਕੇ ਗੁਰੂ ਸਾਹਿਬਾਨ ਦਾ ਸ਼ੁਕਰੀਆ ਅਦਾ ਕੀਤਾ ਸੀ। ਮੋਹਰ ਅਤੇ ਸਿੱਕਿਆਂ ਤੇ ਉਹੀ ਪਹਿਲਾਂ ਵਾਲੇ ਸ਼ਬਦ ਉਕਰੇ ਸਨ:

ਦੇਗ਼ ਓ ਤੇਗ਼ ਓ ਫ਼ਤਹ ਓ ਨੁਸਰਤ ਬੇਦਰੰਗ।।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।।

ਅਬਦਾਲੀ ਦੀਆਂ ਖਾਲਸੇ ਨੂੰ ਪੇਸ਼ਕਸ਼ਾਂ: 1765 ਤੋਂ ਪਿੱਛੋਂ ਭਾਵੇਂ ਅਹਿਮਦ ਸ਼ਾਹ ਅਬਦਾਲੀ ਇਕ ਦੋ ਵਾਰ ਫਿਰ ਪੰਜਾਬ ਵਿਚ ਆਇਆ ਸੀ ਪਰ ਉਸ ਦਾ ਸੈਨਿਕ ਦਬਦਬਾ ਖਤਮ ਹੋ ਚੁੱਕਿਆ ਸੀ। ਉਹ ਚਾਹੁੰਦਾ ਸੀ ਕਿ ਖ਼ਾਲਸਾ ਜੇਕਰ ਉਸ ਨੂੰ ਇਕ ਵਾਰ ਆ ਕੇ ਮਿਲ ਲਵੇ ਅਤੇ ਉਸ ਦੇ ਅਧੀਨ ਰਹਿਣ ਦਾ ਵਾਇਦਾ ਕਰੇ ਤਾਂ ਉਹ ਸਾਰੇ ਪੰਜਾਬ ਦਾ ਰਾਜ ਖਾਲਸੇ ਨੂੰ ਸੌਂਪਣ ਨੂੰ ਤਿਆਰ ਸੀ।

ਇਸ ਮਕਸਦ ਲਈ ਉਸ ਨੇ ਆਪਣੇ ਕਈ ਏਲਚੀ ਖਾਲਸੇ ਦੇ ਨੇਤਾਵਾਂ ਵਲ ਭੇਜੇ ਵੀ ਸਨ ਪਰ ਖਾਲਸੇ ਨੇ ਬੜੀ ਦਰਿੜ੍ਹਤਾ ਅਤੇ ਨਫ਼ਰਤ ਨਾਲ ਅਬਦਾਲੀ ਦੀਆਂ ਪੇਸ਼ਕਸ਼ਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਖ਼ਾਲਸੇ ਦਾ ਵਿਸ਼ਵਾਸ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਸਿਰਫ ਰਾਜ ਕਰਨ ਲਈ ਸਾਜਿਆ ਹੈ। ਦੋ ਤਾਕਤਾਂ ਪੰਜਾਬ ਵਿਚੋਂ ਖਤਮ ਹੋ ਗਈਆਂ ਸਨ। ਤੀਜੀ ਤਾਕਤ ਅਬਦਾਲੀ ਬਦੇਸੀ ਹਮਲਾਵਰ ਸੀ ਅਤੇ ਇਹ ਵੀ ਖ਼ਤਮ ਹੋ ਰਹੀ ਸੀ। ਪੰਜਾਬ ਖਾਲਸੇ ਦਾ ਸੀ। ਖ਼ਾਲਸੇ ਨੇ ਆਪਣੇ ਬਾਹੂਬਲ ਨਾਲ ਪੰਜਾਬ ਉਪਰ ਜਿੱਤ ਪਰਾਪਤ ਕੀਤੀ ਸੀ। ਖਾਲਸੇ ਦੇ ਸਿੱਕਿਆ ਅਤੇ ਮੋਹਰਾਂ ਦੀ ਇਬਾਰਤ ਦਰਸਾ ਰਹੀ ਸੀ ਕਿ ਖ਼ਾਲਸੇ ਨੇ ਜੋ ਕੁਝ ਪਰਾਪਤ ਕੀਤਾ ਸੀ ਉਹ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਬਖਸ਼ਿਸ਼ ਕਾਰਨ ਹੀ ਪਰਾਪਤ ਕੀਤਾ ਸੀ।

ਖ਼ਾਲਸੇ ਨੇ 1699 ਤੋਂ ਹੀ ਸੁਤੰਤਰਤਾ ਪਰਾਪਤੀ ਲਈ ਸੰਘਰਸ਼ ਛੇੜਿਆ ਸੀ। ਸੁਤੰਤਰਤਾ ਪਰਾਪਤੀ ਦੀ ਜੋ ਇੱਛਾ-ਸ਼ਕਤੀ ਖ਼ਾਲਸੇ ਦੇ ਹਿਰਦਿਆਂ ਵਿਚ ਭਰੀ ਸੀ ਇਹ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਸਭ ਤੋਂ ਵੱਡੀ ਦੇਣ ਸੀ। ਖ਼ਾਲਸੇ ਨੇ ਹਰ ਸਮੇਂ ਗੁਰੂ ਗੋਬਿੰਦ ਸਿੰਘ ਨੂੰ ਆਪਣੇ ਅੰਗ ਸੰਗ ਸਮਝਿਆ ਸੀ ਜੋ ਮਰਯਾਦਾ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਲਈ ਕਾਇਮ ਕੀਤੀ ਸੀ, ਇਸ ਅਨੁਸਾਰ ਗੁਰੂ ਖ਼ਾਲਸੇ ਵਿਚ ਹੀ ਵਿਚਰਦਾ ਸੀ। ਇਸੇ ਜ਼ਜਬਾਤੀ ਭਾਵਨਾ ਨੂੰ ਨਾਲ ਲੈ ਕੇ ਖ਼ਾਲਸੇ ਨੇ ਸਰਬਤ ਖਾਲਸਾ ਅਤੇ ਗੁਰਮੱਤੇ ਦੀਆਂ ਸੰਸਥਾਵਾਂ ਨੂੰ ਅਪਣਾਇਆ ਸੀ। ਜਦੋਂ ਇਕ ਮੁਸੀਬਤ ਵਿਚੋਂ ਖ਼ਾਲਸਾ ਨਿਕਲਦਾ ਸੀ ਤਾਂ ਉਸ ਦਾ ਇਹੀ ਵਿਸ਼ਵਾਸ ਹੁੰਦਾ ਸੀ ਕਿ ਕਿ ਖਾਲਸੇ ਦਾ ਖੋਟ ਖਤਮ ਹੋ ਗਿਆ ਹੈ। ਹੁਣ ਸ਼ੁੱਧ ਖਾਲਸਾ ਹੀ ਬਚ ਕੇ ਨਿਕਲਿਆ ਹੈ।

ਖਾਲਸੇ ਦਾ ਵਿਸ਼ਵਾਸ ਸੀ ਕਿ ਉਸ ਦੇ ਡੁੱਲ੍ਹੇ ਖ਼ੂਨ ਦੇ ਕਤਰੇ ਵਿਚੋ. ਸੈਕੜੇ ਅਤੇ ਹਜ਼ਾਰਾਂ ਹੋਰ ਖ਼ਾਲਸੇ ਪੈਦਾ ਹੁੰਦੇ ਹਨ। ਖਾਲਸਾ ਸਮਝਦਾ ਸੀ ਕਿ ਮਰਦਾ ਤਾਂ ਉਹ ਵਿਅਕਤੀ  ਹੈ ਜਿਹੜਾ ਮਾਂ ਦੇ ਪੇਟ ਵਿਚੋਂ ਪੈਦਾ ਹੁੰਦਾ ਹੈ। ਖਾਲਸਾ ਮਾਂ ਦੇ ਪੇਟ ਵਿਚੋ ਪੈਦਾ ਨਹੀਂ ਹੋਇਆ ਸੀ ਇਹ ਤਾਂ ਖੰਡੇ-ਬਾਟੇ ਦੇ ਅੰਮ੍ਰਿਤ ਵਿਚੋਂ ਪੈਦਾ ਹੋਇਆ ਸੀ। ਇਸ ਲਈ ਖਾਲਸਾ ਕਦੇ ਖਤਮ ਨਹੀਂ ਹੋ ਸਕਦਾ ਸੀ। ਇਸ ਨੇ ਸਦਾ ਅਮਰ ਰਹਿਣਾ ਹੈ।

ਅੰਤ ਵਿਚ ਸਿੱਟੇ ਦੇ ਤੋਰ ਤੇ ਕਿਹਾ ਜਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਮੁੱਚੀਆਂ ਪਰਾਪਤੀਆਂ ਹੀ ਪੂਰੇ ਵਿਸ਼ਵ ਲਈ ਸਨ। ਗੁਰੂ ਸਾਹਿਬ ਦੀਆਂ ਪਰਾਪਤੀਆਂ ਆਪਣੇ-ਆਪ ਵਿਚ ਵਿਸ਼ਵ ਦੇ ਇਤਿਹਾਸ ਵਿਚ ਸਭ ਤੋਂ ਪਹਿਲਾਂ ਵਾਪਰਨ ਵਾਲੀਆਂ ਸਨ। ਵਿਸ਼ਵ ਦੇ ਇਤਿਹਾਸ ਵਿਚ ਜ਼ਮਹੂਰੀ ਸਿਧਾਂਤ ਪਹਿਲੀ ਵਾਰ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਕੇ ਸਰਬੱਤ ਖਾਲਸੇ ਅਤੇ ਗੁਰਮਤੇ ਦੀਆਂ ਸੰਸਥਾਵਾਂ ਰਾਹੀਂ ਸਥਾਪਤ ਕੀਤੇ ਸਨ। ਇਸ ਲਈ ਇਹ ਕਹਿਣ ਵਿਚ ਕੋਈ ਅਤਿਕਥਨੀ ਨਹੀਂ ਹੈ ਕਿ ਗੁਰੂ ਜੀ ਦੀਆਂ ਸਮੁੱਚੀਆਂ ਪਰਾਪਤੀਆਂ ਪੂਰੀ ਵਿਸ਼ਵ ਲਈ ਸਨ।

¤